ਬੱਚਿਆਂ ਲਈ ਕਿਤਾਬ ਨੰਬਰ-੧

5 ਪੌੜੀਆਂ + 14 ਸਾਖੀਆਂ

ਆਸਾਦੀ




ਲੇਖਕ

ਗਿਆਨੀ ਗੁਰਚਰਨ ਸਿੰਘ ਅਨੰਦਪੁਰੀ

(ਐਮ.ਏ. ਪੰਜਾਬੀ ਅਤੇ ਧਰਮ)

ਹਰਿਪ੍ਰੇਮ ਕੌਰ ਐਮ. ਏ.

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

ਸਾਧ-ਸੰਗਤ ਜੀਉ, ਮੈਂ ਆਪ ਜੀ ਨੂੰ ਜਪੁ ਜੀ ਸਾਹਿਬ ਵਿਚੋਂ, ਪੰਜ ਪਉੜੀਆਂ ਦਾ ਪਾਠ ਸੁਣਾਉਂਦਾ ਹਾਂ ।

ੴ ਸਤਿਨਾਮੁ ਕਰਤਾ ਪੁਰਖ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

॥ ਜਪੁ ॥

ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥
ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖਵਾਰ ॥
ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵਤਾਰ ॥
ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥
ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥
ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥ ੧ ॥
ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥
ਹੁਕਮਿ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥
ਹੁਕਮੈ ਅੰਦਰਿ ਸਭ ਕੋ ਬਾਹਰਿ ਹੁਕਮ ਨ ਕੋਇ ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥ ੨ ॥

ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥
ਗਾਵੈ ਕੋ ਦਾਤਿ ਜਾਣੈ ਨੀਸਾਣੁ ॥
ਗਾਵੈ ਕੋ ਗੁਣ ਵਡਿਆਈਆ ਚਾਰ ॥
ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥
ਗਾਵੈ ਕੋ ਸਾਜਿ ਕਰੇ ਤਨੁ ਖੇਹ ॥
ਗਾਵੈ ਕੋ ਜੀਅ ਲੈ ਫਿਰਿ ਦੇਹ ॥
ਗਾਵੈ ਕੋ ਜਾਪੈ ਦਿਸੈ ਦੂਰਿ ॥
ਗਾਵੈ ਕੋ ਵੇਖੈ ਹਾਦਰਾ ਹਦੂਰਿ ॥
ਕਥਨਾ ਕਥੀ ਨ ਆਵੈ ਤੋਟਿ ॥
ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥
ਦੇਂਦਾ ਦੇ ਲੈਦੇ ਥਕਿ ਪਾਹਿ ॥
ਜੁਗਾ ਜੁਗੰਤਰਿ ਖਾਹੀ ਖਾਹਿ ॥
ਹੁਕਮੀ ਹੁਕਮੁ ਚਲਾਏ ਰਾਹੁ ॥
ਨਾਨਕ ਵਿਗਸੈ ਵੇਪਰਵਾਹੁ ॥ ੩ ॥
ਸਾਚਾ ਸਾਹਿਬੁ ਸਾਚੁ ਨਾਇ, ਭਾਖਿਆ ਭਾਉ ਅਪਾਰੁ ॥
ਆਖਹਿ ਮੰਗਹਿ ਦੇਹਿ ਦੇਹਿ, ਦਾਤਿ ਕਰੇ ਦਾਤਾਰੁ ॥
ਫੇਰਿ ਕਿ ਅਗੈ ਰਖੀਐ, ਜਿਤੁ ਦਿਸੈ ਦਰਬਾਰੁ ॥
ਮੁਹੌ ਕਿ ਬੋਲਣੁ ਬੋਲੀਐ, ਜਿਤੁ ਸੁਣਿ ਧਰੇ ਪਿਆਰੁ ॥
ਅੰਮ੍ਰਿਤ ਵੇਲਾ ਸਚੁ ਨਾਉ, ਵਡਿਆਈ ਵੀਚਾਰੁ ॥
ਕਰਮੀ ਆਵੈ ਕਪੜਾ, ਨਦਰੀ ਮੋਖੁ ਦੁਆਰੁ ॥
ਨਾਨਕ ਏਵੈ ਜਾਣੀਐ, ਸਭੁ ਆਪੇ ਸਚਿਆਰੁ ॥ ੪ ॥

ਥਾਪਿਆ ਨ ਜਾਇ ਕੀਤਾ ਨ ਹੋਇ॥
ਆਪੇ ਆਪਿ ਨਿਰੰਜਨੁ ਸੋਇ॥
ਜਿਨਿ ਸੇਵਿਆ ਤਿਨਿ ਪਾਇਆ ਮਾਨੁ॥
ਨਾਨਕ ਗਾਵੀਐ ਗੁਣੀ ਨਿਧਾਨੁ॥
ਗਾਵੀਐ ਸੁਣੀਐ ਮਨਿ ਰਖੀਐ ਭਾਉ॥
ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥
ਗੁਰਮੁਖਿ ਨਾਦੰ ਗੁਰਮੁਖਿ ਵੇਦੰ,
ਗੁਰਮੁਖਿ ਰਹਿਆ ਸਮਾਈ॥
ਗੁਰੁ ਈਸਰੁ ਗੁਰੁ ਗੋਰਖੁ ਬਰਮਾ
ਗੁਰ ਪਾਰਬਤੀ ਮਾਈ॥
ਜੇ ਹਉ ਜਾਣਾ ਆਖਾ ਨਾਹੀ,
ਕਹਣਾ ਕਥਨੁ ਨ ਜਾਈ॥
ਗੁਰਾ ਇਕ ਦੇਹਿ ਬੁਝਾਈ॥
ਸਭਨਾ ਜੀਆ ਕਾ ਇਕੁ ਦਾਤਾ,
ਸੋ ਮੈਂ ਵਿਸਰਿ ਨ ਜਾਈ॥ ੫॥

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ॥

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

**ਸਾਧ-ਸੰਗਤ ਜੀਉ, ਸੱਚੇ ਸਤਿਗੁਰੂ ਜੀ ਦੀ ਵਡਿਆਈ ਵਿਚ, ਮੈਂ ਮਿੱਠੀ-ਮਿੱਠੀ ਧੁਨੀ ਲਾਉਂਦਾ ਹਾਂ।**

ਧੰਨ ਗੁਰੂ ਨਾਨਕ ਦੇਵ ਜੀਉ।
ਧੰਨ ਗੁਰੂ ਅੰਗਦ ਦੇਵ ਜੀਉ।
ਧੰਨ ਗੁਰੂ ਅਮਰਦਾਸ ਜੀਉ।
ਧੰਨ ਗੁਰੂ ਰਾਮਦਾਸ ਜੀਉ।
ਧੰਨ ਗੁਰੂ ਅਰਜਨ ਦੇਵ ਜੀਉ।
ਧੰਨ ਗੁਰੂ ਹਰਿਗੋਬਿੰਦ ਜੀਉ।
ਧੰਨ ਗੁਰੂ ਹਰਿਰਾਇ ਜੀਉ।
ਧੰਨ ਗੁਰੂ ਹਰਿ ਕ੍ਰਿਸ਼ਨ ਜੀਉ।
ਧੰਨ ਗੁਰੂ ਤੇਗ ਬਹਾਦਰ ਜੀਉ।
ਧੰਨ ਗੁਰੂ ਗੋਬਿੰਦ ਸਿੰਘ ਜੀਉ।
ਧੰਨ ਗੁਰੂ ਗ੍ਰੰਥ ਸਾਹਿਬ ਜੀਉ।
ਧੰਨ ਧੰਨ ਖਾਲਸਾ ਪੰਥ ਜੀਉ।

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

ਸਾਧ–ਸੰਗਤ ਜੀਉ, ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ।।

ਗੁਰੂ ਨਾਨਕ ਦੇਵ ਜੀ ਹਰਦੁਆਰ ਗਏ। ਗੰਗਾ ਨਦੀ ਦੇ ਕੰਢੇ ਮੇਲਾ ਲਗਾ ਹੋਇਆ ਸੀ। ਲੋਕ ਚੜ੍ਹਦੇ ਸੂਰਜ ਨੂੰ ਪਾਣੀ ਦੇ ਰਹੇ ਸਨ। ਗੁਰੂ ਨਾਨਕ ਦੇਵ ਜੀ ਭੀ ਉੱਥੇ ਖੜੇ ਹੋ ਗਏ। ਉਹ ਪੱਛਮ ਵਾਲੇ ਪਾਸੇ ਪਾਣੀ ਦੇਣ ਲਗੇ। ਲੋਕ ਬੜੇ ਹੈਰਾਨ ਹੋਏ।

ਲੋਕਾਂ ਪੁੱਛਿਆ, 'ਬਾਬਾ ਜੀ, ਤੁਸੀਂ ਪੱਛਮ ਵਲ ਪਾਣੀ ਕਿਉਂ ਦੇ ਰਹੇ ਹੋ ?' ਗੁਰੂ ਜੀ ਨੇ ਪੁਛਿਆ, ਤੁਸੀਂ ਪੂਰਬ ਵਲ ਪਾਣੀ ਕਿਉਂ ਦੇ ਰਹੇ ਹੋ ?' ਲੋਕਾਂ ਕਿਹਾ, ਪੂਰਬ ਵਲ ਸੂਰਜ ਨਿਕਲਦਾ ਹੈ। ਅਸੀਂ ਚੜ੍ਹਦੇ ਸੂਰਜ ਨੂੰ ਪਾਣੀ ਦੇਂਦੇ ਹਾਂ। ਅਸੀਂ ਵਡੇ ਵਡੇਰਿਆਂ ਨੂੰ ਪਾਣੀ ਦੇਂਦੇ ਹਾਂ।' ਗੁਰੂ ਨਾਨਕ ਕਿਹਾ, 'ਮੇਰੇ ਖੇਤ ਪੰਜਾਬ ਵਿੱਚ ਹਨ। ਮੈਂ ਫਸਲਾਂ ਨੂੰ ਪਾਣੀ ਦੇਂਦਾ ਹਾਂ।' ਲੋਕਾਂ ਕਿਹਾ, 'ਪੰਜਾਬ ਤਾਂ ਇਥੋਂ ਸੈਂਕੜੇ ਕਿਲੋ ਮੀਟਰ ਦੂਰ ਹੈ। ਤੁਹਾਡਾ ਦਿਤਾ ਪਾਣੀ ਉੱਥੇ ਕਿਵੇਂ ਪੁਜੇਗਾ ?' ਬਾਬਾ ਜੀ ਕਿਹਾ, 'ਸੂਰਜ ਇਥੋਂ ਲੱਖਾਂ ਕਿਲੋਮੀਟਰ ਦੂਰ ਹੈ। ਤੁਹਾਡਾ ਪਾਣੀ ਉੱਥੇ ਕਿਵੇਂ ਪੁਜੇਗਾ ?' ਲੋਕ ਚੁੱਪ ਹੋ ਗਏ। ਉਨ੍ਹਾਂ ਸਮਝ ਲਿਆ ਕਿ ਗੁਰੂ ਨਾਨਕ ਜੀ ਠੀਕ ਕਹਿ ਰਹੇ ਹਨ। ਉਹ ਪਾਣੀ ਦੇਣੋਂ ਰੁੱਕ ਗਏ। ਗੁਰੂ ਨਾਨਕ ਜੀ ਨੇ ਸਮਝਾਇਆ, 'ਭਲੇ ਲੋਕੋ ! ਸੂਰਜ ਸਾਡਾ ਸੇਵਾਦਾਰ ਹੈ ਜੋ ਸਭ ਨੂੰ ਗਰਮੀ ਤੇ ਰੋਸ਼ਨੀ ਦੇਂਦਾ ਹੈ। ਇਸ ਨੂੰ ਪਾਣੀ ਦੇਣਾ ਬੇਕਾਰ ਹੈ। ਤੁਸੀਂ ਆਪਣੇ ਘਰਾਂ ਵਿਚ ਰਹੋ। ਸਦਾ ਚੰਗੇ ਕੰਮ ਕਰੋ। ਇਕ ਪਰਮੇਸ਼ਰ ਨੂੰ ਯਾਦ ਕਰੋ ਜੋ ਸਭ ਨੂੰ ਬਣਾਉਣ ਵਾਲਾ ਹੈ।'

ਸਾਧ-ਸੰਗਤ, ਸਾਰੇ ਲੋਕਾਂ ਨੇ ਗੁਰੂ ਨਾਨਕ ਦੇਵ ਜੀ ਦੀ ਸਿਖਿਆ ਮੰਨ ਲਈ ਤੇ ਸਿਰ ਨਿਵਾ ਕੇ ਘਰਾਂ ਨੂੰ ਚਲੇ ਗਏ।

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ।।

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

ਸਾਧ-ਸੰਗਤ ਜੀਉ, ਮਾਧੋ-ਦਾਸ ਨਾਮ ਦਾ ਯੋਗੀ ਨਰਬਦਾ ਨਦੀ ਦੇ ਕੰਢੇ ਰਹਿੰਦਾ ਸੀ। ਜਾਦੂ ਟੂਣਿਆਂ ਨਾਲ ਲੋਕਾਂ ਨੂੰ ਡਰਾ ਛੱਡਦਾ ਸੀ। ਆਪਣੇ ਚੇਲਿਆਂ ਉੱਤੇ ਰਹੁਬ ਪਾ ਛਡਦਾ ਸੀ। ਜਦੋਂ ਉਸ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕੀਤੇ, ਤਾਂ ਹੱਥ ਜੋੜ ਕਹਿਣ ਲਗਾ, 'ਮਹਾਰਾਜ! ਮੈਂ ਤਾਂ ਆਪ ਜੀ ਦਾ ਬੰਦਾ ਹਾਂ; ਮੈਂ ਤਾਂ ਆਪ ਜੀ ਦਾ ਸੇਵਕ ਹਾਂ।' ਗੁਰੂ ਜੀ ਕਹਿਣ ਲਗੇ, 'ਮਾਧੋ-ਦਾਸ, ਜੇ ਤੂੰ ਸਾਡਾ ਬੰਦਾ ਏਂ, ਤਾਂ ਬੰਦਿਆਂ ਵਾਲੇ ਕੰਮ ਕਰ। ਜੇ ਤੂੰ ਸਾਡਾ ਸੇਵਕ ਏਂ, ਤਾਂ ਲੋਕ-ਭਲਾਈ ਦੇ ਕੰਮ ਕਰ।' ਗੁਰੂ ਜੀ ਦੇ ਬਚਨ ਸੁਣ ਕੇ ਮਾਧੋ-ਦਾਸ, ਗੁਰੂ ਜੀ ਦਾ ਸਿੱਖ ਬਣ ਗਿਆ। ਗੁਰ-ਇਤਿਹਾਸ ਸੁਣ ਕੇ, ਮਾਧੋ-ਦਾਸ ਬੰਦਾ ਸਿੰਘ ਬਹਾਦਰ ਬਣ ਗਿਆ। ਉਸ ਨੇ ਖੰਡੇ ਦਾ ਅੰਮ੍ਰਿਤ ਛਕਿਆ ਤੇ ਬਖਸ਼ਿਸ਼ ਲੈਕੇ ਪੰਜਾਬ ਚਲਾ ਗਿਆ। ਸਾਧ-ਸੰਗਤ, ਏਹੋ ਹੀ ਬੰਦਾ ਸਿੰਘ ਬਹਾਦਰ ਸੀ ਜਿਸ ਨੇ ਜ਼ਾਲਮਾਂ ਨੂੰ ਵੰਗਾਰਿਆ ਤੇ ਪਾਪੀਆਂ ਨੂੰ ਮਾਰਿਆ। ਏਹੋ ਹੀ ਬੰਦਾ ਸਿੰਘ ਬਹਾਦਰ ਸੀ ਜਿਸ ਨੇ ਗਰੀਬਾਂ ਨੂੰ ਬਚਾਇਆ ਤੇ ਕਿਸਾਨਾਂ ਨੂੰ ਜਗਾਇਆ। ਏਹੋ ਹੀ ਬੰਦਾ ਸਿੰਘ ਬਹਾਦਰ ਸੀ ਜਿਸ ਨੇ ਮੁਗਲਾਂ ਨੂੰ ਲਿਤਾੜਿਆ ਤੇ ਸੰਤਾਂ ਨੂੰ ਉਭਾਰਿਆ। ਏਹੋ ਹੀ ਬੰਦਾ ਸਿੰਘ ਬਹਾਦਰ ਸੀ ਜਿਸ ਨੇ ਗੁਰੂ ਨਾਨਕ ਨਾਮ ਦਾ ਸਿੱਕਾ ਚਲਾਇਆ ਤੇ ਜ਼ਾਲਮਾਂ ਦਾ ਸਿੱਕਾ ਦਬਾਇਆ।

ਅਖੀਰ ਵਿਚ, ਸੱਚੇ ਅਸੂਲਾਂ ਦੀ ਖਾਤਰ, ਗਰੀਬਾਂ ਦੇ ਪਿਆਰ ਦੀ ਖਾਤਰ, ਜਦੋਂ ਉਸ ਨੂੰ ਸ਼ਹੀਦ ਕੀਤਾ ਗਿਆ ਤਾਂ ਬੰਦਾ ਸਿੰਘ ਬਹਾਦਰ ਗਾ ਰਿਹਾ ਸੀ :

ਸੂਰਾ ਸੋ ਪਹਿਚਾਨੀਐ, ਜੋ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੇ ਖੇਤੁ ॥

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

ਗੁਰੂ ਅਰਜਨ ਦੇਵ ਜੀ ਸਿੱਖਾਂ ਦੇ ਪੰਜਵੇਂ ਗੁਰੂ ਸਨ। ਆਪ ਜੀ ਗੁਰੂ ਰਾਮਦਾਸ ਜੀ ਦੇ ਸਪੁੱਤਰ ਸਨ। ਬੀਬੀ ਭਾਨੀ ਜੀ ਉਨ੍ਹਾਂ ਦੇ ਮਾਤਾ ਜੀ ਸਨ। ਗੁਰੂ ਅਮਰਦਾਸ ਜੀ, ਆਪ ਦੇ ਨਾਨਾ ਜੀ ਸਨ। ਗੁਰੂ ਅਰਜਨ ਦੇਵ ਜੀ ਅਜੇ ਬਾਲਕ ਹੀ ਸਨ। ਇਕ ਦਿਨ ਘਰ ਦੇ ਵਿਹੜੇ ਵਿਚ ਖੇਡ ਰਹੇ ਸਨ। ਗੁਰੂ ਅਮਰਦਾਸ ਜੀ ਅੰਦਰਲੇ ਕਮਰੇ ਵਿਚ ਆਰਾਮ ਕਰ ਰਹੇ ਸਨ। ਬੀਬੀ ਭਾਨੀ ਜੀ ਵਿਹੜੇ ਵਿਚ ਬੈਠੇ ਚਰਖਾ ਕੱਤ ਰਹੇ ਸਨ।

ਖੇਡਦਿਆਂ ਖੇਡਦਿਆਂ, ਬਾਲਕ ਅਰਜਨ ਜੀ ਦੀ ਗੇਂਦ ਉੱਛਲ ਕੇ ਉਸ ਮੰਜੀ ਉੱਤੇ ਚਲੀ ਗਈ, ਜਿਥੇ ਗੁਰੂ ਅਮਰਦਾਸ ਜੀ ਲੇਟੇ ਹੋਏ ਸਨ। ਬਾਲ-ਗੁਰੂ ਜੀ, ਗੇਂਦ ਲਭਦੇ ਲਭਦੇ ਮੰਜੀ ਕੋਲ ਚਲੇ ਗਏ। ਗੇਂਦ ਲਭਣ ਲਈ ਮੰਜੀ ਹਿਲਾਉਣ ਲੱਗੇ। ਨਾਨਾ ਜੀ ਨੇ ਲੇਟਿਆਂ ਹੋਇਆਂ ਹੀ ਪੁਛਿਆ, "ਕੌਣ ਹੈ ? ਮਹਾਂਪੁਰਖ ਭਾਰੀ,

ਜਿਸ ਮੰਜੀ ਹਿਲਾਈ ਸਾਰੀ !"

ਵੇਹੜੇ ਵਿਚ ਬੈਠੇ ਮਾਤਾ ਜੀ ਕਹਿਣ ਲਗੇ, ਪਿਤਾ ਜੀ,

ਦੋਹਿਤਾ ਹੈ, ਦੋਹਿਤਾ।

ਇਹ ਸੁਣ ਕੇ ਗੁਰੂ ਅਮਰਦਾਸ ਜੀ ਸੁਭਾਵਕ ਹੀ ਬੋਲੇ :

ਦੋਹਿਤਾ, ਬਾਣੀ ਦਾ ਬੋਹਿਥਾ।

ਦੋਹਿਤਾ, ਬਾਣੀ ਦਾ ਬੋਹਿਥਾ।

ਸਾਧ-ਸੰਗਤ ਜੀ, ਨਾਨਾ ਜੀ ਦੇ ਕਹੇ ਹੋਏ ਬਚਨ ਸੱਚੇ ਹੋ ਗਏ। ਬਾਲਕ ਅਰਜਨ ਜੀ ਵੱਡੇ ਹੋ ਕੇ ਪੰਜਵੇਂ ਸਤਿਗੁਰੂ ਬਣੇ। ਉਨ੍ਹਾਂ ਬਹੁਤ ਸਾਰੀ ਬਾਣੀ ਲਿਖੀ। ਉਨ੍ਹਾਂ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕੀਤੀ। ਅਖੀਰ ਵਿਚ ਬਾਣੀ ਦੀ ਸ਼ਾਨ ਲਈ ਅਤੇ ਸੰਗਤ ਦੀ ਆਨ ਲਈ ਜਦੋਂ ਕੁਰਬਾਨੀ ਦਿਤੀ ਤਾਂ ਫੇਰ ਵੀ ਮੁੱਖੋਂ ਇਹੋ ਉਚਾਰਿਆ :—ਤੇਰਾ ਕੀਆ ਮੀਠਾ ਲਾਗੈ ॥

ਹਰਿ ਨਾਮੁ ਪਦਾਰਥੁ ਨਾਨਕ ਮਾਂਗੈ ॥

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

ਸਾਧ-ਸੰਗਤ ਜੀਉ, ਇਕ ਬੁੱਢੀ ਮਾਤਾ ਦੌੜੀ-ਦੌੜੀ ਕੋਤਵਾਲ ਕੋਲ ਗਈ। ਬਾਦਸ਼ਾਹ ਫਰਖ਼ਸ਼ੀਅਰ ਦਾ ਹੁਕਮਨਾਮਾ ਫੜਾਉਂਦਿਆਂ ਕਿਹਾ, "ਮੇਰੇ ਬਚੇ ਰਾਮੇ ਨੂੰ ਕਤਲ ਨਾਂਹ ਕਰਨਾਂ, ਕਿਉਂਕਿ ਉਹ ਸਿੱਖ ਨਹੀਂ ਹੈ ਤੇ ਗਲਤੀ ਨਾਲ ਫੜਿਆ ਗਿਆ ਹੈ।" ਕੋਤਵਾਲ ਨੇ ਬਾਦਸ਼ਾਹ ਦਾ ਹੁਕਮ ਪੜ੍ਹਿਆ। ਮਾਤਾ ਨੂੰ ਨਾਲ ਲੈ ਕੇ ਉਸ ਸਥਾਨ ਤੇ ਗਿਆ ਜਿੱਥੇ ਸਿੱਖਾਂ ਨੂੰ ਸ਼ਹੀਦ ਕੀਤਾ ਜਾ ਰਿਹਾ ਸੀ।

ਬੰਦਾ ਸਿੰਘ ਬਹਾਦਰ ਅੱਠ ਸਾਲ ਜ਼ਾਲਮਾਂ ਨਾਲ ਲੜਦੇ ਰਹੇ ਅਖੀਰ ਵਿੱਚ ਅੱਠ ਸੌ ਸਿੰਘਾਂ ਸਮੇਤ ਗਰਿਫਤਾਰ ਕਰਕੇ ਦਿੱਲੀ ਲਿਆਂਦੇ ਗਏ। ਉਨ੍ਹਾਂ ਸਿੱਖਾਂ ਵਿਚ ਹੀ ਰਾਮ ਸਿੰਘ ਫੜ੍ਹਿਆ ਗਿਆ ਜੋ ਅਠਾਰ੍ਹਾਂ ਸਾਲ ਦਾ ਨੌਜਵਾਨ ਸੀ। ਜਦੋਂ ਉਸ ਦੀ ਮਾਤਾ ਨੂੰ ਪਤਾ ਲਗਾ ਕਿ ਮੇਰਾ ਬੱਚਾ ਵੀ ਕਤਲ ਕੀਤਾ ਜਾਵੇਗਾ ਤਾਂ ਬਾਦਸ਼ਾਹ ਨੂੰ ਇਹ ਕਹਿ ਕੇ, "ਕਿ ਮੇਰਾ ਬੱਚਾ ਸਿੱਖ ਨਹੀਂ ਹੈ, ਗਲਤੀ ਨਾਲ ਫੜਿਆ ਗਿਆ ਹੈ," ਛੱਡ ਦੇਣ ਦਾ ਹੁਕਮਨਾਮਾ ਲੈ ਆਈ। ਮਾਤਾ ਕੋਤਵਾਲ ਦੇ ਨਾਲ , ਆਪਣੇ ਬੱਚੇ ਕੋਲ ਗਈ। ਦੇਖਦਿਆਂ ਸਾਰ ਕਹਿਣ ਲਗੀ, "ਕੋਤਵਾਲ ਸਾਹਿਬ ! ਇਹੋ ਹੀ ਮੇਰਾ ਬੱਚਾ ਹੈ ਜੋ ਸਿੱਖ ਨਹੀਂ ਹੈ, ਪਰ ਗਲਤੀ ਨਾਲ ਫੜਿਆ, ਗਿਆ ਹੈ। ਕ੍ਰਿਪਾ ਕਰਕੇ ਇਸ ਨੂੰ ਛਡ ਦੇਵੋ।'

ਮਾਤਾ ਦੀ ਮਿੰਨਤ ਸੁਣ ਕੇ ਰਾਮ ਸਿੰਘ ਉੱਚੀ ਉੱਚੀ ਕਹਿਣ ਲਗਾ, "ਮੇਰੀ ਮਾਤਾ ਝੂਠ ਬੋਲਦੀ ਹੈ। ਮੈਂ ਗੁਰੂ ਦਾ ਪੱਕਾ ਸਿਖ ਹਾਂ। ਮੈਨੂੰ ਜਲਦੀ ਸ਼ਹੀਦ ਕਰੋ। ਬਚੇ ਦੇ ਬੋਲ ਸੁਣ ਕੇ ਸਾਰੇ ਹੈਰਾਨ ਸਨ। ਮਾਤਾ ਦੀਆਂ ਲਿਲੜ੍ਹੀਆਂ ਵੀ ਨੌਵਜਾਨ ਨੂੰ ਡੁਲ੍ਹਾ ਨਾਂਹ ਸਕੀਆਂ। ਕਿਉਂ ? ਕਿਉਂਕਿ ਨੌਜਵਾਨ ਦੀਆਂ ਰੱਗਾਂ ਵਿਚ ਗੁਰੂ ਦਾ ਅੰਮ੍ਰਿਤ ਸੀ।

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਨਾਨਕ ਜੀ ਸੁਲਤਾਨਪੁਰ ਰਹਿੰਦੇ ਸਨ। ਵੱਡੀ ਭੈਣ ਨਾਨਕੀ ਤੇ ਭਾਈਆ ਜੈ ਰਾਮ ਜੀ ਵੀ ਉੱਥੇ ਹੀ ਰਹਿੰਦੇ ਸਨ।

ਇਕ ਦਿਨ ਨਵਾਬ ਦੌਲਤ-ਖਾਨ ਕਹਿਣ ਲਗਾ, 'ਗੁਰੂ ਨਾਨਕ ਜੀ! ਜੇ ਤੁਸੀਂ ਨਿਮਾਜ਼ ਤੇ ਪੂਜਾ ਨੂੰ ਇਕੋ ਸਮਝਦੇ ਹੋ ਤਾਂ ਸਾਡੇ ਨਾਲ ਨਿਮਾਜ਼ ਪੜ੍ਹੋ।' ਗੁਰੂ ਨਾਨਕ ਜੀ ਮਸੀਤ ਚਲੇ ਗਏ। ਸਾਰੇ ਸ਼ਹਿਰ ਵਿਚ ਰੌਲਾ ਪੈ ਗਿਆ ਕਿ ਗੁਰੂ ਜੀ ਨਿਮਾਜ਼ ਪੜ੍ਹ ਕੇ ਮੁਸਲਮਾਨ ਬਣ ਜਾਣਗੇ। ਜਦ ਘਰ ਆ ਕੇ ਭਾਈਆ ਜੈ ਰਾਮ ਜੀ ਨੇ ਇਸ ਬਾਰੇ ਚਿੰਤਾ ਪ੍ਰਗਟ ਕੀਤੀ ਤਾਂ ਨਾਨਕੀ ਜੀ ਕਹਿਣ ਲੱਗੇ 'ਮੇਰੇ ਪਿਆਰੇ! ਚਿੰਤਾ ਕਰਨ ਦੀ ਉੱਕੀ ਕੋਈ ਲੋੜ ਨਹੀਂ। ਮੇਰਾ ਵੀਰ ਸਾਧਾਰਨ ਮਨੁੱਖ ਨਹੀਂ ਹੈ। ਉਹ ਮਹਾਂਪੁਰਸ਼ ਹੈ ਤੇ ਸੱਚੇ ਰੱਬ ਦਾ ਸੱਚਾ ਭਗਤ ਹੈ। ਉਹ ਜਿਥੇ ਵੀ ਜਾਵੇਗਾ ਸੱਚੇ ਰੱਬ ਨੂੰ ਯਾਦ ਕਰੇਗਾ।'

ਬੇਬੇ ਨਾਨਕੀ ਨੇ ਭਰੋਸੇ ਨਾਲ ਕਿਹਾ, 'ਮੈਂ ਆਪਣੇ ਵੀਰ ਨੂੰ ਬਚਪਨ ਤੋਂ ਜਾਣਦੀ ਹਾਂ। ਜੇ ਮੇਰਾ ਵੀਰ ਮਸੀਤ ਜਾਵੇਗਾ ਤਾਂ ਉਸ ਮੁਸਲਮਾਨ ਨਹੀਂ ਬਣ ਜਾਣਾ, ਜੇ ਉਹ ਮੰਦਰ ਜਾਵੇਗਾ ਤਾਂ ਉਸ ਹਿੰਦੂ ਨਹੀਂ ਬਣ ਜਾਣਾ। ਉਹ ਜਿਥੇ ਵੀ ਜਾਵੇਗਾ, ਸਭ ਨੂੰ ਸੱਚੇ ਰੱਬ ਨਾਲ ਜੋੜੇਗਾ।'

ਸਾਧ-ਸੰਗਤ, ਬੇਬੇ ਨਾਨਕੀ ਦੀ ਗਲ ਠੀਕ ਹੋ ਗਈ। ਗੁਰੂ ਨਾਨਕ ਦੇਵ ਜੀ ਮਸੀਤ ਤਾਂ ਗਏ। ਪਰ ਉਨ੍ਹਾਂ ਸਭ ਨੂੰ ਸੱਚੀ ਨਿਮਾਜ਼ ਪੜ੍ਹਨੀ ਦਸੀ। ਸੱਚੇ ਰੱਬ ਨਾਲ ਜੋੜਿਆ। ਸਭ ਨੇ ਗੁਰੂ ਨਾਨਕ ਅਗੇ ਸਿਰ ਨਿਵਾਇਆ ਤੇ ਪਿਆਰ ਨਾਲ ਪੜ੍ਹਿਆ—

ਧੰਨ ਗੁਰੂ ਨਾਨਕ ਸਾਹਿਬ ਜੀਉ ॥

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ॥

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

ਸਾਧ-ਸੰਗਤ ਜੀਉ, ਅਸਾਨੂੰ ਪਤਾ ਹੈ ਕਿ ਗੁਰੂ ਤੇਗ ਬਹਾਦਰ ਜੀ ਸਿੱਖਾਂ ਦੇ ਨੌਵੇਂ ਗੁਰੂ ਸਨ, ਜੋ ਗੁਰੂ ਹਰਿਕ੍ਰਿਸ਼ਨ ਜੀ ਤੋਂ ਬਾਦ ਗੁਰੂ ਗਦੀ ਤੇ ਬੈਠੇ। ਆਪ ਜੀ ਨੇ ਸਾਰੇ ਭਾਰਤ ਵਿਚ ਸਿੱਖੀ-ਪ੍ਰਚਾਰ ਕੀਤਾ। ਜਦੋਂ ਆਪ ਜੀ ਸ੍ਰੀ ਅਨੰਦਪੁਰ ਟਿਕੇ ਹੋਏ ਸਨ ਤਾਂ ਕਸ਼ਮੀਰ ਦੇ ਪੰਜ ਸੌ ਪੰਡਤਾਂ ਨੇ ਪੁਕਾਰ ਕੀਤੀ, 'ਸੱਚੇ ਪਾਤਸ਼ਾਹ, ਬਾਦਸ਼ਾਹ ਔਰੰਗਜ਼ੇਬ ਬਹੁਤ ਜ਼ੁਲਮ ਕਰ ਰਿਹਾ ਹੈ। ਉਹ ਸਾਡੀ ਸਭਿਅਤਾ ਨੂੰ ਖਤਮਕਰ ਰਿਹਾ ਹੈ। ਉਹ ਸਾਰੇ ਹਿੰਦੂਆਂ ਨੂੰ ਮੁਸਲਮਾਨ ਬਣਾ ਰਿਹਾ ਹੈ। ਕ੍ਰਿਪਾ ਕਰਕੇ ਸਾਡੀ ਸਹਾਇਤਾ ਕਰੋ। ਸਾਡੇ ਧਰਮ ਨੂੰ ਬਚਾਉ।'

ਪੰਡਤਾਂ ਦੀ ਪੁਕਾਰ ਸੁਣ ਕੇ ਗੁਰੂ ਤੇਗ ਬਹਾਦਰ ਜੀ ਡੂੰਘੀ ਸੋਚ ਵਿਚ ਪੈ ਗਏ। ਬਾਲ-ਗੁਰੂ, ਗੁਰੂ ਗੋਬਿੰਦ ਸਿੰਘ ਜੀ ਨੇ ਹੌਸਲੇ ਨਾਲ ਕਿਹਾ,' ਮੇਰੇ ਪੂਜਯ ਪਿਤਾ ਜੀ,ਜੇ ਤੁਸਾਂ ਦੀ ਕੁਰਬਾਨੀ ਨਾਲ ਹੀ ਹਿੰਦੂਆਂ ਦਾ ਧਰਮ ਬੱਚ ਸਕਦਾ ਹੈ ਤਾਂ ਤੁਸੀਂ ਹੀ ਕੁਰਬਾਨੀ ਦਿਉ। ਕਿਉਂਕਿ ਇਸ ਵੇਲੇ ਭਾਰਤ ਵਿਚ, ਤੁਸੀਂ ਹੀ ਸਭ ਤੋਂ ਵੱਡੇ ਮਹਾਂਪੁਰਖ ਹੋ।' ਬਹਾਦਰ ਸਪੁੱਤਰ ਦੀ ਗਲ ਸੁਣ ਕੇ ਗੁਰੂ ਤੇਗ ਬਹਾਦਰ ਜੀ ਬਹੁਤ ਖੁਸ਼ ਹੋਏ ਤੇ ਕੁਰਬਾਨੀ ਦੇਣ ਲਈ ਦਿਲੀ ਚਲੇ ਗਏ।

ਏਸੇ ਕੁਰਬਾਨੀ ਬਾਰੇ ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ ਹੈ—ਤਿਲਕ ਜੰਞੂ ਰਾਖਾ ਪ੍ਰਭ ਤਾਕਾ ॥ ਕੀਨੋ ਬਡੋ ਕਲੂ ਮਹਿ ਸਾਕਾ ॥ ਸਾਧਨ ਹੇਤ ਇਤੀ ਜਿਨ ਕਰੀ ॥ ਸੀਸ ਦੀਆ, ਪਰ ਸੀ ਨ ਉਚਰੀ ॥ ਧਰਮ ਹੇਤ ਸਾਕਾ ਜਿਨ ਕੀਆ ॥ ਸੀਸ ਦੀਆ, ਪਰ ਸਿਰਰ ਨ ਦੀਆ ॥ ਨਾਟਕ ਚੇਟਕ ਕੀਏ ਕੁਕਾਜਾ ॥ ਪ੍ਰਭ ਲੋਗਨ ਕਹਿ ਆਵਤ ਲਾਜਾ ॥

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

ਸਾਧ–ਸੰਗਤ ਜੀਓ, ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ।।

ਗੁਰੂ ਗੋਬਿੰਦ ਸਿੰਘ ਜੀ ਮਾਤਾ ਗੁਜਰੀ ਜੀ ਦੇ ਸਪੁੱਤਰ ਸਨ। ਚਾਰ ਸਾਹਿਬਜ਼ਾਦੇ ਮਾਤਾ ਗੁਜਰੀ ਜੀ ਦੇ ਪੋਤਰੇ ਸਨ। ਸਾਹਿਬ ਅਜੀਤ ਸਿੰਘ ਅਤੇ ਸਾਹਿਬ ਜੁਝਾਰ ਸਿੰਘ ਦੋਵੇਂ ਵੱਡੇ ਪੋਤਰੇ ਸਨ।

ਇਕ ਦਿਨ ਦੋਵੇਂ ਪੋਤਰੇ ਖੇਡਦੇ ਖੇਡਦੇ ਦਾਦੀ ਜੀ ਦੀ ਗੋਦ ਵਿਚ ਆ ਬੈਠੇ। ਦਾਦੀ ਜੀ ਨੇ ਵੱਡੇ ਪੋਤਰੇ ਨੂੰ ਪੁਛਿਆ, 'ਅਜੀਤ ਸਿੰਘ, ਤੇਰੇ ਨਾਮ ਦਾ ਮਤਲਬ ਕੀ ਹੈ ?' ਸਾਹਿਬ ਅਜੀਤ ਸਿੰਘ ਜੀ ਕਹਿਣ ਲਗੇ, 'ਦਾਦੀ ਜੀ, ਅਜੀਤ ਸਿੰਘ ਦਾ ਮਤਲਬ ਹੈ, ਨਾਂਹ ਜਿਤਿਆ ਜਾਣ ਵਾਲਾ ਸ਼ੇਰ। ਧਰਮ ਦੀ ਖਾਤਰ ਮੈਂ ਸ਼ਹੀਦ ਤਾਂ ਹੋ ਜਾਵਾਂਗਾ, ਪਰ ਜਿਤਿਆ ਨਹੀਂ ਜਾਵਾਂਗਾ। ਸਾਹਿਬ ਅਜੀਤ ਸਿੰਘ ਜੀ ਉੱਚੀ ਆਵਾਜ਼ ਵਿਚ ਬੋਲੇ :

'ਨਾਮ ਮੇਰਾ ਅਜੀਤ ਸਿੰਘ, ਜਿਤਿਆ ਨਾਂਹ ਜਾਵਾਂਗਾ।
ਜੇ ਜਿਤਿਆ ਗਿਆ, ਤਾਂ ਵਾਪਸ ਨਾਂਹ ਆਵਾਂਗਾ।'

ਫੇਰ ਦਾਦੀ ਜੀ ਨੇ ਦੂਜੇ ਪੋਤਰੇ ਨੂੰ ਪੁਛਿਆ, 'ਜੁਝਾਰ ਸਿੰਘ, ਤੇਰੇ ਨਾਮ ਦਾ ਅਰਥ ਕੀ ਹੈ ?'

ਸਾਹਿਬ ਜੁਝਾਰ ਸਿੰਘ ਜੀ ਕਹਿਣ ਲਗੇ, 'ਦਾਦੀ ਜੀ, ਜੁਝਾਰ ਸਿੰਘ ਦਾ ਮਤਲਬ ਹੈ, ਸਦਾ ਜੂਝਣ ਵਾਲਾ ਸ਼ੇਰ। ਹਰ ਥਾਂ ਡੱਟ ਜਾਣ ਵਾਲਾ ਸੂਰਮਾਂ। ਮੈਂ ਜੁਝਾਰ ਸਿੰਘ ਹਾਂ ਤੇ ਹਰ ਸ਼ੁਭ ਕਰਮ ਲਈ ਸ਼ੇਰ ਦੀ ਤਰ੍ਹਾਂ ਡਟਾਂਗਾ। ਜੁਝਾਰ ਸਿੰਘ ਜੀ ਉੱਚੀ ਆਵਾਜ਼ ਵਿਚ ਬੋਲੇ–

ਨਾਮ ਜੁਝਾਰ ਸਿੰਘ ਮੇਰਾ, ਜੂਝਦਾ ਹੀ ਰਹਾਂਗਾ।
ਜੂਝਦਾ ਹੀ ਜੂਝਦਾ, ਫਤਿਹ ਹਾਸਲ ਕਰਾਂਗਾ।'

ਦੋਵੇਂ ਪੋਤਰਿਆਂ ਦੀਆਂ ਗਲਾਂ ਸੁਣ ਕੇ ਦਾਦੀ ਜੀ ਬੜੇ ਖੁਸ਼ ਹੋਏ। ਦੋਵਾਂ ਨੂੰ ਸਾਬਾਸ਼ ਦਿਤੀ। ਸਾਧ ਸੰਗਤ, ਦੋਵੇਂ ਬੱਚਿਆਂ ਦੀਆਂ ਕੀਤੀਆਂ ਗਲਾਂ ਸੱਚੀਆਂ ਹੋ ਗਈਆਂ। ਦੋਵੇਂ ਚਮਕੌਰ ਦੀ ਗੜ੍ਹੀ ਵਿਚ ਸ਼ਹੀਦ ਹੋ ਗਏ।

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ।।

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

ਸਾਧ-ਸੰਗਤ ਜੀਉ, ਮੈਂ ਆਪ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਸ਼ਬਦ ਸੁਣਾਉਂਦਾ ਹਾਂ। ਪਹਿਲਾ ਸ਼ਬਦ ਹੈ ਖਾਲਸੇ ਦੀ ਵਡਿਆਈ ਬਾਰੇ। ਗੁਰੂ ਜੀ ਫੁਰਮਾਉਂਦੇ ਹਨ। ਸਵੱਯਾ ਪਾਤਸ਼ਾਹੀ ੧੦

ਜੁੱਧ ਜਿਤੇ ਇਨਹੀ ਕੇ ਪ੍ਰਸਾਦਿ,
ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ ॥
ਅਘ ਓਘ ਟਰੇ ਇਨਹੀ ਕੇ ਪ੍ਰਸਾਦਿ,
ਇਨਹੀ ਕੀ ਕ੍ਰਿਪਾ ਫੁਨਿ ਧਾਮ ਭਰੇ।
ਇਨਹੀ ਕੇ ਪ੍ਰਾਸਦਿ ਸੁ ਬਿਦਿਆ ਲਈ,
ਇਨਹੀ ਕੀ ਕ੍ਰਿਪਾ ਸਭ ਸੱਤ੍ਰ ਮਰੇ ॥
ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ,
ਨਹੀਂ ਮੋ ਸੋ ਗਰੀਬ ਕਰੋਰ ਪਰੇ ॥

ਅਤੇ ਦੂਸਰਾ ਸ਼ਬਦ ਹੈ, ਖਾਲਸੇ ਦੇ ਜੀਵਨ ਆਦਰਸ਼ ਬਾਰੇ। ਗੁਰੂ ਜੀ ਲਿਖਦੇ ਹਨ :-

ਸਵੱਯਾ ਪਾਤਸ਼ਾਹੀ ੧੦
ਦੇਹ ਸ਼ਿਵਾ ਬਰ ਮੋਹਿ ਇਹੈ;
ਸ਼ੁਭ ਕਰਮਨ ਤੇ ਕਬਹੂੰ ਨ ਟਰੋਂ ॥
ਨ ਡਰੋਂ ਅਰਿ ਸੋ ਜਬ ਜਾਇ ਲਰੋਂ,
ਨਿਸਚੈ ਕਰ ਆਪਨੀ ਜੀਤ ਕਰੋਂ ॥
ਅਰੁ ਸਿਖ ਹੌਂ ਅਪਨੇ ਹੀ ਮਨ ਕੌ,
ਇਹ ਲਾਲਚ ਹਉਂ ਗੁਣ ਤੁਉਂ ਉਚਰੋਂ।
ਜਬ ਆਵ ਕੀ ਅਉਧ ਨਿਦਾਨ ਬਨੈ,
ਅਤ ਹੀ ਰਣ ਮੇਂ ਤਬ ਜੂਝ ਮਰੋਂ ॥

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

ਸਾਧ-ਸੰਗਤ ਜੀਉ :–

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

ਚਮਕਦੀ ਤਲਵਾਰ ਦੇਖ ਕੇ ਗੁਰੂ ਅੰਗਦ ਦੇਵ ਜੀ ਨੇ ਕਿਹਾ, 'ਹਮਾਯੂ ! ਇਹ ਤੇਰੀ ਤਲਵਾਰ ਸਾਡੇ ਉੱਤੇ ਚਲਣੀ ਸੀ ਜਾਂ ਸ਼ੇਰ ਸ਼ਾਹ ਸੂਰੀ ਉੱਤੇ। ਉਦੋਂ ਤੇਰੀ ਤਲਵਾਰ ਕਿੱਥੇ ਗਈ ਸੀ ਜਦੋਂ ਸ਼ੇਰ-ਸ਼ਾਹ ਸੂਰੀ ਨਾਲ ਟੱਕਰ ਹੋਈ ਸੀ।'

ਸਾਧ-ਸੰਗਤ, ਬਾਦਸ਼ਾਹ ਹਮਾਯੂ, ਬਾਬਰ ਦਾ ਲੜਕਾ ਸੀ। ਬਾਬਰ ਤੋਂ ਪਿਛੋਂ ਦਿਲੀ ਦਾ ਬਾਦਸ਼ਾਹ ਬਣਿਆ। ਰਾਜਨੀਤੀ ਤੋਂ ਅਨਜਾਣ ਸੀ। ਸ਼ੇਰ-ਸ਼ਾਹ ਸੂਰੀ ਉਸ ਤੋਂ ਆਕੀ ਹੋ ਗਿਆ। ਉਸਨੇ ਚੌਸਾ ਦੇ ਮੈਦਾਨ ਵਿਚ ਹਮਾਯੂ ਨਾਲ ਲੜਾਈ ਕੀਤੀ। ਹਮਾਯੂ ਹਾਰ ਗਿਆ। ਹਾਰ ਖਾਕੇ ਪੰਜਾਬ ਵਿਚੋਂ ਲੰਘ ਰਿਹਾ ਸੀ। ਕਿਸੇ ਸਿਪਾਹੀ ਨੇ ਸਲਾਹ ਦਿਤੀ ਜੇ ਗੁਰੂ ਅੰਗਦ ਦੇਵ ਜੀ ਤੋਂ ਅਸੀਸ ਲਈ ਜਾਵੇ ਤਾਂ ਖੁਸਿਆ ਰਾਜ ਮਿਲ ਸਕਦਾ ਹੈ। ਹਮਾਯੂ ਨੂੰ ਯਾਦ ਆਇਆ ਕਿ ਬਾਬਰ ਨੇ ਵੀ ਗੁਰੂ ਨਾਨਕ ਦੇਵ ਤੋਂ ਅਸੀਸ ਲਈ ਸੀ। ਗੁਰੂ ਅੰਗਦ ਦੇਵ ਜੀ, ਗੁਰੂ ਨਾਨਕ ਦੇਵ ਜੀ ਤੋਂ ਬਾਦ ਦੂਸਰੇ ਗੁਰੂ ਸਨ।

ਪੁੱਛ-ਗਿੱਛ ਕਰਨ ਪਿਛੋਂ ਬਾਦਸ਼ਾਹ ਹਮਾਯੂ ਖਡੂਰ ਸਾਹਿਬ ਪੁੱਜਾ। ਸਿਪਾਹੀਆਂ ਨੂੰ ਪਿਛੇ ਛੱਡ ਹਮਾਯੂ ਗੁਰੂ ਜੀ ਕੋਲ ਗਿਆ। ਸ਼ਾਮ ਦਾ ਵੇਲਾ ਸੀ। ਗੁਰੂ ਅੰਗਦ ਦੇਵ ਜੀ ਬੱਚਿਆਂ ਨੂੰ ਖੇਡਾਂ ਕਰਵਾ ਰਹੇ ਸਨ। ਉਹ ਖਿਡਾਉਣ ਵਿਚ ਪੂਰੇ ਮਗਨ ਸਨ। ਉਨ੍ਹਾਂ ਦਾ ਧਿਆਨ ਬਾਦਸ਼ਾਹ ਵਲ ਨਾਹ ਗਿਆ। ਬਾਦਸ਼ਾਹ ਘੋੜੇ ਉੱਤੇ ਚੜ੍ਹਿਆ ਚੜ੍ਹਾਇਆ ਹੀ ਗੁਰੂ ਜੀ ਕੋਲ ਜਾ ਖਲੋਤਾ। ਕੁਝ ਚਿਰ ਉਡੀਕ ਕੀਤੀ। ਹਮਾਯੂ ਕ੍ਰੋਧ ਵਿਚ ਆ ਗਿਆ। ਉਸ ਨੂੰ ਖਿਆਲ ਆਇਆ, ਮੈਂ ਬਾਦਸ਼ਾਹ ਹਾਂ, ਇਹ

ਫਕੀਰ ਹੈ। ਮੇਰੇ ਆਉਣ ਦਾ ਇਨ੍ਹਾਂ ਨੂੰ ਖਿਆਲ ਹੀ ਨਹੀਂ। ਮੇਰੇ ਆਦਰ ਦਾ ਇਨ੍ਹਾਂ ਨੂੰ ਧਿਆਨ ਹੀ ਨਹੀਂ। ਇਨ੍ਹਾਂ ਮੇਰਾ ਨਿਰਾਦਰ ਕੀਤਾ ਹੈ। ਇਨ੍ਹਾਂ ਨੂੰ ਸਜ਼ਾ ਮਿਲਣੀ ਚਾਹੀਦੀ ਹੈ। ਉਸ ਤਲਵਾਰ ਕੱਢੀ ਤੇ ਗੁਰੂ ਜੀ ਉੱਤੇ ਵਾਰ ਕਰਨ ਲਗਾ। ਚਮਕਦੀ ਤਲਵਾਰ ਦੇਖ ਕੇ ਗੁਰੂ ਅੰਗਦ ਦੇਵ ਜੀ ਕਹਿਣ ਲਗੇ, 'ਹਮਾਯੂ! ਇਹ ਤਲਵਾਰ ਸਾਡੇ ਉਤੇ ਚਲਣੀ ਸੀ ਜਾਂ ਸ਼ੇਰ-ਸ਼ਾਹ ਸੂਰੀ ਉਤੇ। ਉਦੋਂ ਤੇਰੀ ਤਲਵਾਰ ਕਿੱਥੇ ਗਈ ਸੀ, ਜਦੋਂ ਸ਼ੇਰ-ਸ਼ਾਹ ਸੂਰੀ ਨਾਲ ਟੱਕਰ ਹੋਈ ਸੀ।'

ਸਾਧ-ਸੰਗਤ ਜੀ, ਇਹ ਬਚਨ ਸੁਣ ਕੇ ਹਮਾਯੂ ਰੁੱਕ ਗਿਆ। ਉਸ ਨੂੰ ਬੜੀ ਸ਼ਰਮ ਆਈ। ਉਸ ਨੇ ਗੁਰੂ ਜੀ ਤੋਂ ਮੁਆਫੀ ਮੰਗੀ। ਚਰਨਾਂ ਉਤੇ ਡਿੱਗ ਕੇ ਕਹਿਣ ਲਗਾ, ਸੱਚੇ ਗੁਰੂ ਜੀ, ਮੇਰੇ ਲਈ ਅਰਦਾਸ ਕਰੋ ਕਿ ਮੇਰਾ ਖੁਸਿਆ ਰਾਜ ਵਾਪਸ ਮਿਲ ਜਾਵੇ।'

ਗੁਰੂ ਜੀ ਅਸੀਸ ਦਿਤੀ, 'ਹਮਾਯੂ! ਸਮਾਂ ਪਾ ਕੇ ਤੁਹਾਡਾ ਰਾਜ ਤੁਹਾਨੂੰ ਵਾਪਸ ਮਿਲ ਜਾਵੇਗਾ। ਪਰ ਸਦਾ ਰੱਬ ਯਾਦ ਰਖਣਾ। ਰੱਬ ਦੇ ਭਗਤਾਂ ਦਾ ਸਤਿਕਾਰ ਕਰਨਾਂ। ਗਰੀਬਾਂ ਉੱਤੇ ਤਰਸ ਕਰਨਾਂ। ਸਦਾ ਸੱਚਾ ਨਿਆਂ ਕਰਨਾ।

ਬਾਦਸ਼ਾਹ ਹਮਾਯੂ ਨੇ ਚਰਨਾਂ ਉਤੇ ਸੀਸ ਨਿਵਾਇਆ। 'ਚੰਗਾ ਜੀ' ਕਹਿ ਕੇ ਖੁਸ਼ੀ ਖੁਸ਼ੀ ਵਾਪਸ ਚਲਾ ਗਿਆ।

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ॥

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

ਸਾਧ-ਸੰਗਤ ਜੀਉ, ਇਕ ਦਿਨ ਗੁਰੂ ਹਰਿਗੋਬਿੰਦ ਸਾਹਿਬ ਜੀ ਪੰਛੀਆਂ ਨੂੰ ਚੋਗਾ ਪਾ ਰਹੇ ਸਨ। ਇਕ ਜ਼ਖ਼ਮੀ ਕਾਂ ਹੌਲੀ ਹੌਲੀ ਅੱਗੇ ਵਧਿਆ। ਲੰਗੜਾ ਕੇ ਹੌਲੀ ਹੌਲੀ ਦਾਣੇ ਚੁਗਣ ਲਗਾ। ਗੁਰੂ ਜੀ ਨੇ ਪੁੱਛਿਆ, 'ਇਸਨੂੰ ਜ਼ਖ਼ਮੀ ਕਿਸ ਨੇ ਕੀਤਾ ਹੈ ?' ਸੇਵਾਦਾਰ ਨੇ ਦਸਿਆ, 'ਮਹਾਰਾਜ ! ਭਾਈ ਕਾਕੋ ਨੇ ਇਸ ਨੂੰ ਗੁਲੇਲ ਮਾਰੀ।' ਭਾਈ ਕਾਕੋ ਨੂੰ ਪੁਛਿਆ ਗਿਆ, 'ਤੁਸਾਂ ਗੁਲੇਲ ਕਿਉਂ ਮਾਰੀ ?' ਉਸ ਕਿਹਾ, 'ਮਹਾਰਾਜ, ਜਦ ਸਾਰੇ ਪ੍ਰੰਛੀ ਚੋਗਾ ਚੁਗਦੇ ਸਨ ਤਾਂ ਇਹ ਕਾਂ ਹੋਰ ਪੰਛੀਆਂ ਨੂੰ ਚੁਗਣ ਨਹੀਂ ਸੀ ਦੇਂਦਾ। ਹੋਰਨਾਂ ਨਾਲ ਲੜ੍ਹਦਾ ਸੀ। ਹੋਰਨਾਂ ਨੂੰ ਪਿਛੇ ਹਟਾਉਂਦਾ ਸੀ।' ਇਹ ਸੁਣ ਮਹਾਰਾਜ ਬੜੇ ਗੁੱਸੇ ਹੋਏ। ਉਨ੍ਹਾਂ ਕਿਹਾ, 'ਭਾਈ ਕਾਕੋ, ਤੁਸਾਂ ਚੰਗਾ ਨਹੀਂ ਕੀਤਾ। ਖਾਣ-ਪੀਣ ਲਈ ਕਈ ਮਨੁੱਖ ਵੀ ਲੜਦੇ ਹਨ। ਇਕ ਦੂਜੇ ਤੋਂ ਖੋਂਹਦੇ ਹਨ। ਜੇ ਪੰਛੀ ਲੜਦੇ ਹਨ ਤਾਂ ਕੀ ਹੋਇਆ।' ਭਾਈ ਕਾਕੋ ਨੇ ਖਿਮਾਂ ਮੰਗੀ। ਉਸ ਕਿਹਾ ਮੈਂ ਫੇਰ ਅਜਿਹਾ ਨਹੀਂ ਕਰਾਂਗਾ। ਗੁਰੂ ਜੀ ਨੇ ਉਸ ਕਾਂ ਨੂੰ ਪਕੜਿਆ। ਰੂਈ ਨਾਲ ਜ਼ਖ਼ਮ ਸਾਫ ਕੀਤਾ। ਜ਼ਖ਼ਮ ਤੇ ਮਲ੍ਹਮ ਲਾਈ। ਕਈ ਦਿਨ ਇਉਂ ਕਰਦੇ ਰਹੇ। ਕਾਂ ਪੂਰਾ ਅਰੋਗ ਹੋ ਗਿਆ।

ਸਾਧ-ਸੰਗਤ ਜੀ, ਗੁਰੂ ਹਰਿਗੋਬਿੰਦ ਜੀ ਗੁਰੂ ਅਰਜਨ ਜੀ ਦੇ ਸਪੁੱਤਰ ਸਨ। ਸਿੱਖਾਂ ਦੇ ਛੇਵੇਂ ਗੁਰੂ ਸਨ। ਭਾਵੇਂ ਦੋ ਤਲਵਾਰਾਂ ਪਹਿਨਦੇ ਸਨ। ਮਹਾਨ ਯੋਧੇ ਤੇ ਮਹਾਂਬਲੀ ਸਨ। ਪਰ ਦਇਆ ਦੀ ਮੂਰਤੀ ਸਨ। ਕਿਸੇ ਨੂੰ ਦੁਖੀ ਦੇਖ ਕੇ ਤਰਸ ਨਾਲ ਭਰ ਜਾਂਦੇ ਸਨ। ਉਨ੍ਹਾ ਦੇ ਪੋਤਰੇ, ਗੁਰੂ ਹਰਿਰਾਇ ਜੀ ਨੇ ਪਸ਼ੂਆ-ਪੰਛੀਆ ਲਈ ਹਸਪਤਾਲ ਬਣਵਾਇਆ।

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

ਸਾਧ-ਸੰਗਤ ਜੀਉ,

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।

ਮੈਂ ਆਪ ਜੀ ਨੂੰ ਗੁਰੂ ਗ੍ਰੰਥ ਸਾਹਿਬ ਵਿਚੋਂ ਦੋ ਸ਼ਬਦ ਸੁਣਾਉਂਦਾ ਹਾਂ। ਪਹਿਲਾ ਸ਼ਬਦ ਹੈ :

ਗਉੜੀ (ਸੁਖਮਨੀ)

ਤੂ ਠਾਕਰ ਤੁਮ ਪਹਿ ਅਰਦਾਸ ॥
ਜੀਉ ਪਿੰਡ ਸਭ ਤੇਰੀ ਰਾਸ ॥
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥
ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥
ਕੋਇ ਨ ਜਾਨੈ ਤੁਮਰਾ ਅੰਤ ॥
ਊਚੇ ਤੇ ਊਚਾ ਭਗਵੰਤ ॥
ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥
ਤੁਮ ਤੇ ਹੋਇ ਸੁ ਆਗਿਆਕਾਰੀ ॥
ਤੁਮਰੀ ਗਤਿ ਮਿਤ ਤੁਮਹੀ ਜਾਨੀ ॥
ਨਾਨਕ ਦਾਸ ਸਦਾ ਕੁਰਬਾਨੀ ॥

ਅਤੇ ਦੂਸਰਾ ਸ਼ਬਦ ਹੈ—

ਆਸਾ ਕਬੀਰ ਜੀ

ਸੁਤੁ ਅਪਰਾਧ ਕਰਤ ਹੈ ਜੇਤੇ ॥ ਜਨਨੀ ਚਿਤਿ ਨ ਰਾਖਸਿ ਤੇਤੇ ॥ ਰਾਮਈਆ ਹਉ ਬਾਰਿਕ ਤੇਰਾ ॥ ਕਾਹੇ ਨ ਖੰਡਸਿ ਅਵਗਨੁ ਮੇਰਾ ॥ ਰਹਾਉ ॥ ਜੇ ਅਤਿ ਕ੍ਰੋਪ ਕਰੇ ਕਰਿ ਧਾਇਆ। ਤਾ ਭੀ ਚੀਤਿ ਨ ਰਾਖਸਿ ਮਾਇਆ ॥ ਚਿੰਤ ਭਵਨਿ ਮਨੁ ਪਰਿਓ ਹਮਾਰਾ। ਨਾਮ ਬਿਨਾ ਕੈਸੇ ਉਤਰਸਿ ਪਾਰਾ ॥ ਦੇਹਿ ਬਿਮਲ ਮਤਿ ਸਦਾ ਸਰੀਰਾ ॥ ਸਹਜਿ ਸਹਜਿ ਗੁਨ ਰਵੈ ਕਬੀਰਾ ॥

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ॥

ਸਾਧ-ਸੰਗਤ ਜੀਉ,

ਮੈਂ ਆਪ ਜੀ ਨੂੰ ਮਹਾਰਾਜਾ ਰਣਜੀਤ ਸਿੰਘ ਜੀ ਦੇ ਜੀਵਨ ਵਿਚੋਂ, ਇਕ ਸੁਆਦਲੀ ਅਤੇ ਸਿਖਿਆਦਾਇਕ ਘਟਨਾ ਸੁਣਾਉਂਦਾ ਹਾਂ।

'ਬਾਬਾ ! ਤੂੰ ਕਿਸ ਨੂੰ ਲੱਭ ਰਿਹਾ ਹੈ ?' ਇਕ ਸਾਧਾਰਣ ਪਰ ਰਿਸ਼ਟ-ਪੁੱਸ਼ਟ ਮਨੁੱਖ ਨੇ ਕੋਲ ਆਉਂਦਿਆਂ ਹੋਇਆਂ ਬੁੱਢੇ ਬਾਬੇ ਤੋਂ ਪੁਛਿਆ। ਬੁੱਢਾ-ਬਾਬਾ ਜੋ ਸਰਕਾਰੀ ਗੁਦਾਮ ਦੇ ਸਾਹਮਣੇ, ਕਣਕ ਦੀ ਭਾਰੀ ਪੰਡ ਬੰਨ ਕੇ ਖੜਾ ਸੀ, ਕਹਿਣ ਲਗਾ :–"ਐ ਭਲੇ-ਪੁਰਸ਼, ਮੈਂ ਕਿਸੇ ਮਜ਼ਦੂਰ ਨੂੰ ਦੇਖ ਰਿਹਾ ਹਾਂ, ਜੋ ਥੋੜ੍ਹੀ ਜੇਹੀ ਮਜ਼ਦੂਰੀ ਲੈ ਕੇ, ਮੇਰੀ ਇਸ ਭਾਰੀ ਪੰਡ ਨੂੰ ਮੇਰੇ ਘਰ ਤਕ ਪਹੁੰਚਾ ਦੇਵੇ।'

ਉਸ ਭਲੇ-ਪੁਰਸ਼ ਨੇ ਭਾਰੀ ਪੰਡ ਸਿਰ ਉੱਤੇ ਚੁਕਦਿਆਂ ਕਿਹਾ, 'ਲਿਆ ਬਾਬਾ ! ਮੈਂ ਹੀ ਤੇਰੀ ਭਾਰੀ ਪੰਡ, ਤੇਰੇ ਘਰ ਤੱਕ ਪਹੁੰਚਾ ਦੇਂਦਾ ਹਾਂ।'

ਸਾਧ–ਸੰਗਤ ਜੀ, ਤੁਸੀਂ ਜਾਣਦੇ ਹੀ ਹੋ ਕਿ ਅਜ ਤੋਂ ਇੱਕ ਸੌ ਪੰਜਾਹ ਸਾਲ ਪਹਿਲਾਂ, ਪੰਜਾਬ ਵਿਚ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸੀ। ਇਕ ਵਾਰੀ ਉਨ੍ਹਾਂ ਦੇ ਰਾਜ-ਕਾਲ ਵਿਚ ਕਾਲ ਪੈ ਗਿਆ। ਲੋਕ ਭੁੱਖੇ ਮਰਨ ਲਗੇ। ਮਹਾਰਾਜੇ ਨੇ, ਸਾਰੇ ਰਾਜ ਵਿਚ ਢੰਡੋਰਾ ਪਿੱਟਵਾ ਦਿੱਤਾ ਕਿ ਜਿਸ ਨੂੰ ਵੀ ਅਨਾਜ ਦੀ ਲੋੜ ਹੋਵੇ, ਸਰਕਾਰੀ ਗੁਦਾਮ ਵਿਚੋਂ, ਲੋੜ ਅਨੁਸਾਰ ਲੈ ਜਾਵੇ।

ਹਰੀਜਨ ਬਸਤੀ ਦੇ ਇਕ ਬਾਲਕ ਨੇ ਵੀ, ਇਹ ਢੰਢੋਰਾ ਸੁਣਿਆ। ਆਪਣੇ ਬੁੱਢੇ ਬਾਬੇ ਨੂੰ ਨਾਲ ਲੈ ਕੇ, ਕਣਕ ਲੈਣ ਲਈ ਸਰਕਾਰੀ ਗੁਦਾਮ ਕੋਲ ਆਇਆ।

ਬਾਬੇ ਤੇ ਪੋਤੇ ਨੇ ਕਣਕ ਦੀ ਪੰਡ ਤਾਂ ਬੰਨ ਲਈ ਪਰ ਪੰਡ ਏਨੀ ਭਾਰੀ ਸੀ ਕਿ ਦੋਨਾਂ ਕੋਲੋਂ ਵੀ ਚੁੱਕੀ ਨਾਹ ਜਾਂਵੇ। ਏਧਰ-ਓਧਰ ਕਿਸੇ ਮਜ਼ਦੂਰ ਨੂੰ ਦੇਖਣ ਲਗੇ।

ਉਸੇ ਵੇਲੇ, ਬਦਲੇ ਹੋਏ ਭੇਸ ਵਿਚ, ਮਹਾਰਾਜਾ ਰਣਜੀਤ ਸਿੰਘ ਜੀ ਉਨ੍ਹਾਂ ਕੋਲ ਆਏ। ਪਿਆਰ ਨਾਲ ਕਹਿਣ ਲੱਗੇ, 'ਲਿਆਉ ਬਾਬਾ! ਮੈਂ ਹੀ ਤੁਹਾਡੀ ਭਾਰੀ ਪੰਡ, ਤੁਹਾਡੇ ਘਰ ਤੱਕ ਛੱਡ ਆਉਂਦਾ ਹਾਂ!' ਘਰ ਪਹੁੰਚ ਕੇ, ਜਦ ਬਾਬੇ ਨੇ ਮਜ਼ਦੂਰੀ ਦੇਣੀ ਚਾਹੀ ਤਾਂ ਮਹਾਰਾਜਾ ਸਾਹਿਬ ਨੇ ਬਾਹਰਲਾ ਭੇਸ ਉਤਾਰ ਦਿਤਾ। ਬੁੱਢਾ-ਬਾਬਾ ਮਹ ਰਾਜੇ ਨੂੰ ਦੇਖ ਕੇ ਬਹੁਤ ਹੈਰਾਨ ਹੋਇਆ। ਹੱਥ ਜੋੜ ਮੁਆਫੀ ਮੰਗਣ ਲਗਾ। ਪਰ ਮਹਾਰਾਜਾ ਸਾਹਿਬ ਨਿੰਮ੍ਰਤਾ ਨਾਲ ਬੋਲੇ, 'ਬਾਬਾ, ਬੇਸ਼ਕ ਮੈਂ ਪੰਜਾਬ ਦਾ ਮਹਾਰਾਜਾ ਹਾਂ ਪਰ ਜਨਤਾ ਦਾ ਸੇਵਕ ਹਾਂ। ਜਨ-ਸਾਧਾਰਨ ਦੀ ਸੇਵਾ ਕਰਨਾ ਮੇਰਾ ਧਰਮ ਹੈ।'

ਗੁਰੂ ਦੇ ਪਿਆਰਿਓ, ਅੱਜ ਭੀ ਜਨਤਾ ਦਾ ਰਾਜ ਹੈ। ਜਨਤਾ ਵਲੋਂ ਚੁਣੇ ਹੋਏ ਨੇਤਾ ਰਾਜ ਕਰਦੇ ਹਨ। ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਭੀ ਮਹਾਰਾਜਾ ਰਣਜੀਤ ਸਿੰਘ ਜੀ ਤਰ੍ਹਾਂ ਜਨਤਾ ਦੇ ਸੱਚੇ ਸੇਵਕ ਬਣਨ। ਤਾਂ ਹੀ ਸਾਡਾ ਦੇਸ਼ ਤਰੱਕੀ ਕਰ ਸਕਦਾ ਹੈ।

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ॥

# ਅਰਦਾਸ

ੴ ਵਾਹਿਗੁਰੂ ਜੀ ਕੀ ਫਤਹਿ ॥

ਸ੍ਰੀ ਭਗੌਤੀ ਜੀ ਸਹਾਇ ॥ ਵਾਰ ਸ੍ਰੀ ਭਗੌਤੀ ਜੀ ਕੀ
ਪਾਤਸ਼ਾਹੀ ੧੦

ਪ੍ਰਿਥਮ ਭਗੌਤੀ ਸਿਮਰਿ ਕੈ, ਗੁਰ ਨਾਨਕ ਲਈਂ ਧਿਆਇ।
ਫਿਰ ਅੰਗਦ ਗੁਰ ਤੇ ਅਮਰਦਾਸੁ, ਰਾਮਦਾਸੈ ਹੋਈਂ ਸਹਾਇ।
ਅਰਜਨ ਹਰਿ ਗੋਬਿੰਦ ਨੋ, ਸਿਮਰੌ ਸ੍ਰੀ ਹਰਿਰਾਇ।
ਸ੍ਰੀ ਹਰਿਕ੍ਰਿਸ਼ਨ ਧਿਆਈਐ, ਜਿਸ ਡਿਠੇ ਸਭਿ ਦੁਖਿ ਜਾਇ।
ਤੇਗ ਬਹਾਦਰ ਸਿਮਰਿਐ, ਘਰ ਨਉ ਨਿਧਿ ਆਵੈ ਧਾਇ।
ਸਭ ਥਾਈਂ ਹੋਇ ਸਹਾਇ।
ਦਸਵਾਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ !
ਸਭ ਥਾਈਂ ਹੋਇ ਸਹਾਇ।

ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ, ਚਾਲ੍ਹੀਆਂ ਮੁਕਤਿਆਂ, ਬੇਅੰਤ ਸ਼ਹੀਦਾਂ ਮਰੀਦਾਂ, ਸਿੰਘਾਂ ਸਿੰਘਣੀਆਂ, ਬੱਚੇ ਬੱਚੀਆਂ, ਸਿਦਕਵਾਨਾਂ, ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ, ਤੇਗ ਵਾਹੀ, ਦੇਖ ਕੇ ਅਣਡਿੱਠ ਕੀਤਾ, ਦੇਸ਼ ਕੌਮ ਧਰਮ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ

ਨਾਲ ਨਿਭਾਹੀ, ਤੇਰੇ ਭਾਣੇ ਨੂੰ ਮਿੱਠਾ ਕਰਕੇ ਮੰਨਿਆਂ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ,
ਖਾਲਸਾ ਜੀ ! ਬੋਲੋ ਜੀ ਵਾਹਿਗੁਰੂ !
ਪੰਜਾਂ ਤਖਤਾਂ, ਸਰਬੱਤ ਗੁਰਦੁਆਰਿਆਂ ਦਾ ਧਿਆਨ ਧਰ ਕੇ
ਬੋਲੋ ਜੀ ਵਾਹਿਗੁਰੂ !

ਪ੍ਰਿਥਮੇ ਸਰਬੱਤ ਖਾਲਸਾ ਜੀ ਕੀ ਅਰਦਾਸ ਹੈ ਜੀ,
ਸਰਬੱਤ ਖਾਲਸਾ ਜੀ ਕੋ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ
ਚਿਤ ਆਵੈ, ਚਿਤ ਆਵਨ ਕਾ ਸਦਕਾ ਸਰਬ ਸੁਖ ਹੋਵੇ।
ਜਹਾਂ ਜਹਾਂ ਖਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ,
ਦੇਗ ਤੇਗ ਫਤਹਿ, ਬਿਰਦ ਕੀ ਪੈਜ, ਪੰਥ ਕੀ ਜੀਤ,
ਸ੍ਰੀ ਸਾਹਿਬ ਜੀ ਸਹਾਇ, ਖਾਲਸੇ ਜੀ ਕੇ
ਬੋਲ ਬਾਲ਼ੇ, ਬੋਲੋ ਜੀ ਵਾਹਿਗੁਰੂ !
ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ,
ਬਿਬੇਕ ਦਾਨ; ਵਿਸਾਹ ਦਾਨ, ਭਰੋਸਾ ਦਾਨ
ਦਾਨਾਂ ਸਿਰ ਦਾਨ ਨਾਮ ਦਾਨ, ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ;
ਚੌਂਕੀਆਂ, ਝੰਡੇ, ਬੂੰਗੇ ਜੁਗੋ ਜੁਗ ਅਟੱਲ
ਧਰਮ ਕਾ ਜੈਕਾਰ, ਬੋਲੋ ਜੀ ਵਾਹਿਗੁਰੂ !!!
ਸਿੱਖਾਂ ਦਾ ਮਨ ਨੀਵਾਂ ਮਤ ਉੱਚੀ, ਮਤ ਦਾ ਰਾਖਾ ਆਪ ਵਾਹਿਗੁਰੂ।
ਹੇ ਅਕਾਲ ਪੁਰਖ, ਆਪਣੇ ਪੰਥ ਦੇ ਸਦਾ ਸਹਾਈ
ਦਾਤਾਰ ਜੀਓ, ! ਸ੍ਰੀ ਨਨਕਾਣਾ ਸਾਹਿਬ ਤੇ ਹੋਰ
ਗੁਰਦੁਆਰਿਆਂ ਗੁਰਧਾਮਾਂ ਦੇ, ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਖੁੱਲ੍ਹੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖਾਲਸਾ ਜੀ ਨੂੰ ਬਖਸ਼ੋ।

ਹੇ ਸੱਚੇ ਪਿਤਾ ਵਾਹਿਗੁਰੂ ਜੀਉ, ਅਸੀਂ ਤੇਰੇ ਬੱਚੇ ਹਾਂ;
ਸਾਨੂੰ ਚੰਗੀ ਸੰਗਤ ਬਖਸ਼ੋ, ਚੰਗੀ ਮਤ ਬਖਸ਼ੋ,
ਨਾਮ ਬਾਣੀ ਨਾਲ ਪਿਆਰ ਬਖਸ਼ੋ। ਸੋਈ ਪਿਆਰੇ ਮੇਲ,
ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿਤ ਆਵੇ।
ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।
ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।
ਜੋ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ।

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

(ਸਕੂਲ ਜਾਣ ਵੇਲੇ)

ਹੇ ਅਕਾਲ-ਪੁਰਖ ਵਾਹਿਗੁਰੂ ਜੀਉ;
ਮੈਂ ਤੇਰਾ ਬੱਚਾ ਹਾਂ। ਮੈਂ ਸਕੂਲ ਜਾ ਰਿਹਾ ਹਾਂ।
ਮੈਨੂੰ ਚੰਗੀ ਸੰਗਤ ਬਖਸ਼ੋ। ਚੰਗੀ ਪੜ੍ਹਾਈ ਬਖਸ਼ੋ।
ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।
ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

(ਰੋਟੀ ਖਾਣ ਵੇਲੇ)

ਕਾਮ ਕ੍ਰੋਧ ਅਰੁ ਲੋਭ ਮੋਹ, ਬਿਨਸੀ ਜਾਇ ਅਹੰਮੇਵ ॥
ਨਾਨਕ ਪ੍ਰਭ ਸਰਣਾਗਤੀ, ਕਰਿ ਪ੍ਰਸਾਦਿ ਗੁਰਦੇਵ ॥
ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥
ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥
ਨਾਨਕ ਭੁਸਰੀਆ ਪਕਾਈਆਂ, ਪਾਈਆਂ ਥਾਲੈ ਮਾਹਿ ॥
ਜਿਨ੍ਹੀ ਗੁਰੂ ਮਨਾਇਆ, ਰਜਿ ਰਜਿ ਸੇਈ ਖਾਹਿ ॥
ਸੱਚੇ ਪਾਤਸ਼ਾਹ ਜੀ, ਤੇਰੀ ਕ੍ਰਿਪਾ ਨਾਲ ਭੋਜਨ ਛੱਕ ਰਹੇ ਹਾਂ। ਛਕਦਿਆਂ ਛਕਾਉਂਦਿਆਂ ਨਾਮ ਚਿੱਤ ਆਵੇ, ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

Vaheguru Ji Ka Khalsa, Vaheguru Ji Ki Fateh.

I narrate in **Sweet tone** the praise of Ten Gurus.

**Dhan Guru Nanak Dev Jio**
**Dhan Guru Angad Dev Jio**
**Dhan Guru Amar Dass Jio**
**Dhan Guru Ram Dass Jio**
**Dhan Guru Arjan Dev Jio**
**Dhan Guru Har Gobind Jio**
**Dhan Guru Har Rai Jio**
**Dhan Guru Har Krishan Jio**
**Dhan Guru Teg Bahadur Jio**
**Dhan Guru Gobind Singh Jio**
**Dhan Guru Granth Sahib Jio**
**Dhan Dhan Khalsa Panth Jio**

Vaheguru Ji Ka Khalsa, Vaheguru Ji Ki Fateh

Vaheguru Ji Ka Khalsa, Vaheguru Ji Ki Fateh

Guru Nanak Dev Ji reached Hardwar. A fair was being held on the Ganga River. People were giving water to the rising Sun. Guru Nanak also stood there. He began to give water to the West. People were much surprised. People said, 'Baba Ji, Why are you giving water to the West'? Guru Ji asked, 'Why are you giving water to the East'? People said, 'The Sun rises in the East. We give Water to the rising Sun. We give water to our fore-fathers.'

Guru Nanak said, 'My fields are in Punjab. I give water to my fields' People said, 'Punjab is hundreds of kilometres away. How can your water reach there'? Baba is said 'The Sun is millions of kilometres away from here. How can your water reach there?' People became silent. They felt, Guru Nanak was right. **They Stopped to give water.**

Guru Nanak taught, 'O' good people! The Sun is a plannet, which gives us heat and light. It is useless to give water. We should live in homes and do good actions, Always remember One God who is the creator of all.'

Sadh Sangat Jio, people promised to act as advised by Guru Nanak. They all bowed their heads and went homes.

Vaheguru Ji Ka Khalsa, Vaheguru Ji Ki Fateh

Vaheguru Ji Ka Khalsa, Vaheguru Ji Ki Fateh

Sadh Sangat, A yogi, Madho Das by name, lived on the bank of Narbada River. He used to frighten people with magical actions and prove his superiority over his followers. When he happened to meet Guru Gobind Singh, he requested with folded hands, 'Maharaj! I am your servant, nay slave, Guru Ji said, "Madho Dass, if you are our slave, act as a human being. If you are our follower, then serve for the welfare of the public.

He was baptised with Amrit. He became the Sikh of the Guru. Inspired by sikh-history, he was converted from Madho-Dass to Banda Singh Bahadur. He took blessing from the Guru and proceeded to Punjab to abolish the rule of tyranny.

Sadh-Sangat Jio, it was Banda Singh Bahadur who Challenged the cruels and killed the tyrrants. It was Banda Singh Bahadur who pressed the Mughals and uplifted the saints. It was Banda Singh Bahadhur who started Guru Nanak Shahi Currency and devauled the currency of tyrants. At last, for the maintinence of high ideals, for the love of the poor, when he was being martyred, he was uttering these lines-

"God's hero is he, who
fighteth for the oppressed.
And though battered into bits,
he abandonth not the fight."

Vaheguru Ji Ka Khalsa, Vaheguru Ji Ki Fateh

Vaheguru Ji Ka Khalsa, Vaheguru Ji Ki Fatah

Sadh Sangat Jio, Guru Arjan Dev Ji was the fifth Guru of the Sikhs. He was the son of Guru Ram Dass. Bibi Bhani was his respected mother Guru Amar Dass was his maternal grand father.

Guru Arjan Dev Ji was yet a child. One day, he was playing with a ball. Guru Amar Dass Ji was taking rest in the adjoining room. Bibi Bhani Ji was spinning in the compound.

While playing, Arjan's Ball went near that cot.' where Guru Amar Dass was relaxing. He shook that cot. Guru Amar Dass asked while lying, 'who is the great man, who has shaken my cot'. Sitting in the compound, Bibi Bhani Ji said, 'Respected father, he is your daughter's son'. Hearing these words, Guru Amar Dass uttered, **'Daughter's son, the ship of Gurbani.**

Sadh Sangat Jio, the words of maternal grand father came out true· The child Arjan became the fifth Satguru. He composed a lot of Gurbani. He Compiled the Holy Guru Granth Sahib. At last for the highness of Gurbani, for the reverence of holy congregation, when he gave supreme sacrifice, he was uttering,

"Your doings seem sweet to me.
(Guru) Nanak craves for the wealth of God's Name".

Vaheguru Ji Ka Khalsa, Vaheguru Ji Ki Fatah.

Vaheguru Ji Ka Khalsa, Vaheguru Ji Ki Fateh

An old woman went hastily to the police Inspector. Handing-over the order of King Farksheer, She requested, don't slay my son Rama, as he is not a sikh and has been arrested by mistake. Reading the order of the King, Police Inspector went to the spot with that woman, where the sikhs were being slain. Banda Singh Bahadur had been fighting with the tyrants for eight years. At last, he was arrested with seven hundred sikhs and brought to Delhi. Eighteen years old Ram Singh was also one of them. When his mother came to know that his son is also to be slain, she had brought the releasing order from the King, saying that her son is not a sikh and has been arrested by mistake.

The mother reached near her son accompanied by Inspector. Seeing her son, she cried loudly, 'Inspector Sahib, he is my son. Kindly release him, as he is not a sikh'.

Hearing his mother, Ram Singh spoke in high spirits, 'My mother is telling a lie. I am a true sikh of Guru. Slay me quickly. Everyone was astonisheh hearing these courageous words of the boy. Even the shricks and cries of the mother could not shake the faith of the boy, as **Guru's baptism** was running in the every veins of the boy.

Vaheguru Ji Ka Khalsa, Vaheguru Ji Ki Fateh

Vaheguru Ji Ka Khalsa, Vaheguru Ji Ki Fatah

Guru Nanak lived in Sultanpur for four years. His elder sister Bibi Nanki and his brother-in-law Sri Jai Ram Ji also resided there.

One day Nawab Daulat Khan said to Guru-Nanak, if you consider Muslim and Hindu prayer alike, then give your company in Nimaz'.

Guru Namak went to the mosque. It became the topic of the Town that Guru Nanak whould change his religion to Islam after reciting Nimaz.

When Sri Jai Ram expressed his worry about this topic, Bibi Nanaki said, 'My darling, you need not worry at all, as my brother is not an ordinary person. He is a superman, a true Bhagat of God where ever he will go, he will prove to be a true disciple of Almighty She spoke with confidence, 'I know my brother from the very childhood. If Guru Nanak attends the Nimaz, he would not become a Mohammdan; if he goes to a temple. he would not become a Hindu. Where ever he would go, he would attach everyone to the True Name of God'.

Sadh Sangat Jio, the words of Bibi Nanaki come out true. Guru Nanak went to mosque and taught everyone to concentrate on True Name and True God. Everyone bowed before Guru Nanak and uttered with reverence.

Guru Nanak is great, **Truly Great.**

Vaheguru Ji Ka Khalsa, Vaheguru Ji Ki Fatah.

**Vaheguru Ji Ka Khalsa, Vaheguru Ji Ki Fateh.**

**Sadh Sangat Jio, we know that Guru Teg Bahadur was the ninth Guru of the Sikhs. He became the Guru after Guru Harkrishan Ji. He preached the sikh mission all over India.**

**During his stay at Anandpur Sahib, about five hundred Brahmins of Kashmir approached him and made a request; 'O True Guru ! the cmperor Aurngzeb is very cruel to us. He is degrading over culture. He is converting the Hindus into Islam Faith. Kindly help us and protect our religion; Hearing their grievances, Guru Teg Bahadur became very thoughtful.**

**The child Guru, Guru Gobind Singh took up courage and spoke, ,O my respected father, if your supreme sacrifice can protect the religion of the Hindus, then you should give your life for this higher cause. as at present, you are the only suitable Holy Man in India. Hearing the courageous words of his brave son, Guru Teg Bahadur was overjoyed and prepared himself for sacrifice.**

**Sadh Sangat Jio, Guru Gobind Singh has written a Shabad about this supreme sacrifice, "Realising the will of God, Guru Teg Bahadur protected the sacred thread and Tilak of the Hindus. This was a unique sacrifice in the age of Kaljuga. Going by the high ideals of Sikhism, such a great act of sacrifice was performed, that Guru Teg Bahadur offered his head but uttered not a word of sorrow. Guru Teg Bahadur gave his head but did not abandon his principle."**

**Vaheguru Ji Ka Khalsa, Vaheguru Ji Ki Fateh**

Vaheguru Ji Ka Khalsa, Vaheguru Ji Ki Fateh

Sadh Sangat Jio, Guru Gobind Singh was the son of Mata Gujri Ji. Four Sahibzadas were the grand sons of Mata Gujri Ji. Sabib Ajit Singh and Sahib Jujhar Singh were the **Eldest Grand Sons.**

One day while playing, both grandsons sat in the lap of their grand-mother. Grand-mother asked her eldest grand-son, 'Ajit Singh, what is the meaning of yonr name'?.

Sahib Ajit Singh said, 'Grand-ma, Ajit Singh means invincible lion. I may die a martyre death but shall remain invincible'.

Sahib Ajit Singh spoke in loud tone, 'My name is Ajit Singh, shall remain uncounquerble. If conquered, I shall not come back.

Then grand-mother asked her younger grand-son, 'Jujhar Siugh, what is the meaning of your name?

Sahib Jujhar Singh said, 'Respected grand-mother, Jujhar Singh means a firm hearted lion, a fearless soldier. I am Jujhar Singh and shall stand firm like a lion for every good action! He spoke in loud tone,

,Jujhar Singh by name and shall stand firm.
Fighting firmly, obtain victory'

Hearing the both grandsons. grand-mother was overjoyed. She gavc her blessings to both.

Sadh Sangat Jio, the sayings of both children came out true. Both gave their lives for truth in the field of Chamkaur Sahib.

Vaheguru Ji Ka Khalsa, Vaheguru Ji Ki Fateh

Vaheguru Ji Ka Khalsa, Vaheguru Ji Ki Fatah.

Sadh Sangat Jio, I narrate two Shabads of Guru Gobind Singh Ji. The first one is **In the Praise of Khalsa.** Guru ji says.

"It is through the actions of the Khalsa, that I have won all my victories and I have been able to give charities. It is through their help that I have overcome all sorrows and ailments and have been able to fill my house with treasures. It is through their grace that I have got knowledge and conquered all my enemies. It is through their aid that I have attained this position, otherwise there are millions of unknown mortals like me."

And the second one is about the aim of Khalsa. Guru Ji says;

"O God ! Grand me this boon that I may never be frightened from doing good deeds.

I should have no fear of the enemy. When I go to the battle, I turn Victory to my side. I may always work in accordence to my pure soul and always keen singing your praises. And when the time comes, I should die heroically in the battle-field."

Vaheguru Ji Ka Khalsa, Vaheguru Ji Ki Fateh

Vaheguru Ji Ka Khalsa, Vaheguru Ji Ki Fatah

Seeing the shining sword, Guru Angad Dev Ji said, 'Hamanyu, why this sword is being waved on us and why did it not work on Sher-Shah Suri, with whom you were faced ?

Sadh-Sangat; the king Hamanyu was the son of king Babar, whom become the king of Delhi after Babar. King Hamanyu was ignorant of politics. Sher-Shah became his opponent and declared war on Hamanyu's reign. He fought against Hamanyu in the battle-field of Chousa. Hamanyu was defeated.

He was passing through Punjab. One of his counsellor suggested that lost King-dom can be regained if we get the blessings of Guru Angad Dev Ji. Hamanyu recalled that his father Babar had got blessings from Guru Nanak. Guru Angad Dev Ji was the successor af Guru Nanak Dev Ji.

After inquiry, King Hamanyu reached Khadoor Sahib. Leaving back his army, Hamanyu reached near Guru Angad Dev Ji in the after-noon. Guru Angâd Dev Ji was busy with the children who were playing. He was fully absorbed with the chilhren. He did not noticed the coming of the King. King reached near the Guru riding on the horse. He waited for a while and became angry. He thought, "I am a King. He is an ordinary Faqir. He has ignored my presence. He has dis-graced me. He should be punished."

He drew the sword and waved towards the Guru. Seeing the shining sword, Guru Ji said, Hamanyu, why this sward is being waved on us and why did it not work on Sher-Shah Suri.

Hearing those words, Hamanyu stopped. He was much ashamed. He begged pardon from the Guru. Bowing on the feet of the Guru, he requested, True Guru Ji, pray for my victory to regain my lost Kingdom.'

Guru Angad Dev Ji said, 'Hamanyu, you will regain your kingdom after a short period. But you should promise, 'to be a just and kind ruler; to give respect to lovers of God; Be a good man. Do not take wine. Do not gamble. Be specially kind to women and children. Above all, always remember God.' King Hamanyu promised by placing his head on the feet of the Guru. He happily returned back. **He got blessings.**

Vaheguru Ji Ka Khalsa, Vaheguru Ji Ki Fateh

Vaheguru Ji Ka Khalsa, Vaheguru Ji Ki Fateh

Sadh Sangat Jio, one day Guru Hargobind Sahaib was feeding birds. One wounded crow advanced forward slowly. He began to pick up grains with lame leg.

Guru Ji asked, 'As to who has wounded this crow'? One sikh said, 'Maharaj, Bhai Kako hit him with a Golel'. When Bhai Kako was inquired of, he said, 'Maharaj, when all the birds were picking up grains, this crow did not allow others to eat. He quarrelled and pushed back the others.

Hearing this, Guru Ji got annoyed and said, 'Bhai Kako, you have not done well. Human beings also quarrel with each-other for food and snatch from one-another. If birds fight, it should be ignored'.

Bhai Kako begged pardon and promised not to repeat such an act.

Guru Ji Caught hold of that crow. He dressed it and applied ointment. Guru Ji kept on dressing the wound till it became alright.

Guru Hargobind Sahib the sixth guru of the Sikhs, was the son of Guru Arjan Dev Ji. Although he wore two swords and was extremely brave possessing strong physique, yet he was the **Image of Compassion** and love. He pitied seeing anybody in trouble. He always helped the needy. His grand-son Guru Har Rai Ji got made a veternary hospital at Kiratpur (Punjab).

Vaheguru Ji Ka Khalsa, Vaheguru Ji Ki Fateh

Vaheguru Ji Ka Khalsa, Vaheguru Ji Ki Fateh

Sad Sangat Jio, I say **Two Shabdas** from Sri Guru Granth Sahib. The first one is :

Gauri Sukhmani Mahella 5th

You are the Lord, I make this supplication to you. My soul and body are all your capital. You are Mother and Father and we are your Children. In your grace, lie many comforts. No one knows your limit. You, O Wealthy Lord, arc the highest. The entire creation is string on your thread. What has sprung from you, is in your command. Your condition and extent is known alone by you. (Guru) Nanak your slave is ever a sacrifice unto you. And the secoud one is :

ASA KABIR JI.

As many as faults the son commits, so many his mother bears not her mind. My pervading God, I am your child.

Why not you destory my demerits ? Pause.

If the son in great rage, runs away, even then the mother bears it not in her mind. My mind has fallen into whirpool of anxiety. Without the Lord's Name how can it ferry acoss ? O Lord, ever bless my body with pure understanding, so that Kabir utters your praise in peace and poise.

Vaheguru Ji Ka Khalsa, Vaheguru Ji Ki Fateh

Vaheguru Ji Ka Khalsa, Vaheguru Ji Ki Fateh

Sadhsangat jio, I narrate an interesting and meaningful incident from the life of Maharaja Ranjit Singh.

'Baba ! Whom you are looking for' ? Asked a simple but strong person coming towards the old man.

The old man, waiting in front of Government-Godown with a heavy bundle of wheat, said, 'O good-man, I am looking for such a person who may take this heavy bundle to my house with nominal charges.

Carrying the heavy bundle on his head, said that good-man, 'Baba, I can take the bundle to your house.'

O faithfuls of the Guru, you know that Maharaja Ranjit Singh ruled over Punjab one hundred fifty years back. Once scarcity of food occured in his kingdom. People began to die with hunger. Maharaja arranged to announce in his kingdom that any needy person can get the wheat from Government Godown.

A boy from Harijan Basti also heard this announcement. He came to Godown with his old grand-father. The grand-father and the grand-son packed the bundle of wheat, but it was too heavy to be carried. They began to look for a labourer. At that time Maharaja Ranjit Singh came near them and said sympathetically 'I can take your heavy bundle to your house.' Reaching home when Baba offered some wages, he saw the face carefully. He was astonished to see that the labourer who carried the load was Maharaja Ranjit Singh. He begged pardon with folded hands. But Maharaja spoke politely, 'Baba, though, I am the King of the Punjab, yet I am the **Servant of the people**. It is may duty to serve the people.'

Revered Sadhsangat Jio, Today is democracy. Representatives of the people are ruling. They should serve the people in the same spirit as Maharaja Ranjit Singh did. Only then our country can progress.



Vaheguru Ji Ka Khalsa, Vaheguru Ji Ki Fateh

Vaheguru Ji Ka Khalsa, Vaheguru Ji Ki Fateh

(Before Going To School)

O Akal-purukh Vaheguru Jio,

I am your son/daughter. I am going to school. Bless me, Good company and proper education. O God ! Through Satguru Nanak, may your Name be exalted, and may all prosper according to Your will.

Vaheguru Ji Ka Khalsa, Vaheguru Ji Ki Fateh

(Before Taking meals)

May my lust, anger, greed, wordly love and egoism depart. Says Guru Nanak, I crave your protection. O Divine Lord, show mercy unto me.

Develop love for Lord in mind by whose grass we eat the thirty six delicacies.

Says (Guru) Nanak. very balance and good food has been prepared and is lying before us. Who keep faith in God, the Giver, they eat relish this food. O True Satguru, we are taking food with your Grace. We may feel your presence in every action.

O God ! through Satguru Nanak, may your Name be exalted and may all prosper according to your will.

Vaheguru Ji Ka Khalsa, Vaheguru Ji Ki Fateh.

# ਮਾਤਾ ਪਿਤਾ ਪ੍ਰਤੀ ਬੇਨਤੀ

ਗੁਰੂ ਨਾਨਕ ਦੇਵ ਜੀ ਨੇ ਜਪੁਜੀ ਵਿਚ ਫੁਰਮਾਇਆ ਹੈ :-

ਰਾਤੀ ਰੁਤੀ ਥਿਤੀ ਵਾਰ ॥ ਪਵਣ ਪਾਣੀ ਅਗਨੀ ਪਾਤਾਲ ॥
ਤਿਸੁ ਵਿਚ ਧਰਤੀ ਥਾਪਿ ਰਖੀ ਧਰਮਸਾਲ ।

ਅਰਥਾਤ : ਪ੍ਰਭੂ ਨੇ ਦਿਨ ਰਾਤ, ਅਨੇਕਾਂ ਮੌਸਮ, ਸਤ ਵਾਰ, ਹਵਾ, ਜਲ, ਅਗਨੀ ਤੇ ਪਾਤਾਲ ਬਣਾਏ । ਇਨ੍ਹਾਂ ਸਭ ਦੇ ਵਿਚਕਾਰ ਵਾਹਿਗੁਰੂ ਜੀ ਦੇ ਸਿਮਰਨ ਵਾਸਤੇ ਧਰਤੀ ਅਸਥਾਪਨ ਕੀਤੀ । ਭਾਵ : ਇਸ ਧਰਤੀ ਨੂੰ ਸਿਮਰਨ ਦਾ ਘਰ (ਧਰਮਸਾਲ) ਬਣਾਉਣ ਲਈ ਧਰਤੀ ਸਾਜੀ ਗਈ ।

ਸਭ ਗੁਰੂ ਸਾਹਿਬਾਨ ਅਤੇ ਭਗਤ ਜਨਾਂ ਨੇ ਆਪਣੀ-ਆਪਣੀ ਕਰਨੀ ਕਮਾਈ ਰਾਹੀਂ ਇਸ ਧਰਤੀ ਨੂੰ ਧਰਮਸਾਲ ਬਣਾਉਣ ਦੀ ਕੋਸ਼ਿਸ਼ ਕੀਤੀ । ਅਖੀਰ, ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਖਾਲਸਾ ਪੰਥ ਨੂੰ ਇਹ ਸੇਵਾ ਬਖਸ਼ੀ । ਖਾਲਸਾ ਪੰਥ ਦੇ ਹਰ ਅੰਗ ਨੇ, ਹਰ ਮਾਈ-ਭਾਈ ਨੇ ਆਪ ਧਰਮ ਕਮਾਉਣਾ ਹੈ ਤੇ ਹੋਰ ਸੰਸਾਰੀਆਂ ਨੂੰ ਧਰਮ ਦ੍ਰਿੜਾਉਣਾ ਹੈ । ਏਸ ਆਦਰਸ਼ ਨੂੰ ਦ੍ਰਿਸ਼ਟੀ ਵਿਚ ਰਖਿਆਂ ਹੀ ਧਰਤੀ ਧਰਮਸਾਲ ਬਣ ਸਕਦੀ ਹੈ ।

ਏਸ ਛੋਟੀ ਪੁਸਤਕ 'ਬਾਬਾ ਬੋਲਿਆ' ਦਾ ਉਦੇਸ਼ ਹਰ ਘਰ ਨੂੰ ਹਰ ਰੋਜ ਧਰਸਸਾਲ ਬਣਾਉਣਾ ਹੈ । ਸਭ ਮਾਤਾ-ਪਿਤਾ (ਜਦੋਂ ਵੀ ਸਮਾਂ ਮਿਲੇ) ਆਪਣੇ ਬੱਚਿਆਂ ਨੂੰ 15 ਮਿੰਟ ਲਈ ਕੋਲ ਬਿਠਾਉਣ । ਸਭ ਰਲਕੇ ਜਪੁਜੀ ਦੀਆਂ ਪੰਜ ਪਉੜੀਆਂ, ਗੁਰੂ ਸਾਹਿਬਾਨ ਦੇ ਨਾਮ ਪ੍ਰੇਮ ਨਾਲ ਪੜ੍ਹਨ । ਉਪ੍ਰੰਤ ਨੰਬਰਵਾਰ ਇਕ ਜਾਂ ਦੋ ਨਿਬੰਧ (ਜੋ ਲੈਕਚਰ ਦੇ ਰੂਪ ਵਿਚ ਹਨ ਤੇ ਬੱਚਿਆਂ ਦੇ ਪੱਧਰ ਦੇ ਹਨ) ਪੜ੍ਹੇ ਜਾਣ । ਅਖੀਰ ਵਿਚ ਖੜੇ ਹੋ ਕੇ ਇਕ ਜੀਅ ਅਰਦਾਸ ਕਰੇ, ਸਾਰੇ ਸਰਵਣ ਕਰਨ । ਇਉਂ 15 ਮਿੰਟ ਹਰ ਰੋਜ ਕੀਤਿਆਂ (40 ਦਿਨਾਂ ਵਿਚ) ਪਰਵਾਰ ਦੇ ਸਾਰੇ ਮੈਂਬਰਾਂ ਨੂੰ 'ਬਾਬਾ ਬੋਲਿਆ' ਕਿਤਾਬ ਵਿਚ ਛਪਿਆ ਸਭ ਕੁਝ ਜ਼ਬਾਨੀ ਯਾਦ ਹੋ ਜਾਵੇਗਾ । ਸਾਰੇ ਪਰਵਾਰ ਦਾ ਤਨ ਮਨ ਤੇ ਆਤਮਾਂ ਗੁਰਬਾਣੀ ਤੇ ਗੁਰੂ ਨਾਲ ਜੁੜੇਗਾ, ਇਤਿਹਾਸ ਨਾਲ ਜੁੜੇਗਾ । ਇਉਂ ਹਰ ਰੋਜ਼ ਪੜ੍ਹਿਆਂ, ਨਿੱਤ ਨਿੱਤ ਸੁਣਿਆਂ, ਸਾਡਾਂ ਘਰ ਹੀ ਧਰਮਸਾਲ ਬਣ ਜਾਵੇਗਾ । ਜੇ ਅਸੀਂ (ਮਾਤਾ ਪਿਤਾ ਹੋਣ ਦੇ ਨਾਤੇ) ਗੁਰੂ ਨਾਨਕ ਜੀ ਦੇ ਏਸ ਆਦਰਸ਼ ਨੂੰ (ਧਰਤੀ ਥਾਪਿ ਰਖੀ ਧਰਮਸਾਲ) ਆਪਣੇ ਘਰਾਂ ਤੋਂ ਹੀ ਆਰੰਭ ਕਰੀਏ, ਤਾਂ ਸਾਰੀ ਧਰਤੀ ਨੂੰ ਧਰਮਸਾਲ ਬਣਾਉਣ ਲਈ ਅਸੀਂ ਯੋਗਦਾਨ ਪਾ ਰਹੇ ਹੋਵਾਂਗੇ ।

ਪ੍ਰਾਰਥਕ,
ਗੁਰਚਰਨ ਸਿੰਘ
ਹਰਿ ਪ੍ਰੇਮ ਕੌਰ

# BABA SPOKE





